*Editor* **BHAI KIRPAL SINGH**

# ਨਸ਼ਾ ਕਿਹੜਾ ਕਰੀਏ?



ਹਰ ਬੰਦੇ ਦਾ ਮਨ ਡਾਵਾਂਡੋਲ ਹੈ। ਮਨ ਨੂੰ ਕਾਇਮ ਕਰਨ ਵਾਸਤੇ ਧਰਮ ਲਿਆਇਆ ਜਾਂਦਾ ਹੈ। ਧਰਮ ਮਨ ਦੀ ਖੁਰਾਕ ਦਿੰਦਾ ਹੈ। ਅਜ ਸਾਨੂੰ ਇਹ ਮਹਿਸੂਸ ਹੋ ਰਿਹਾ ਹੈ, ਕਿ ਬੱਚੇ ਨਸ਼ਾ ਕਿਉਂ ਖਾ ਰਹੇ ਹਨ ? ਬੰਦਾ ਭਟਕਿਆ ਕਿਉਂ ਹੈ ? ਸਭ ਤੋਂ ਮੁਖ ਗਲ ਇਹ ਹੈ ਕਿ ਸਾਡੇ ਸੈਂਪਲ (ਨਮੂਨੇ) ਬਹੁਤ ਖ਼ਰਾਬ ਹੋ ਗਏ ਹਨ। ਸੈਂਪਲ ਦੇ ਮਗਰ ਸਪਲਾਈ ਹੁੰਦੀ ਹੈ ਪਹਿਲੇ ਸਮੇਂ ਵਿਚ ਜਦੋਂ ਲੋਕ ਧਰਮ ਨੂੰ ਮੰਨਦੇ ਸੀ ਉਹਨਾਂ ਦੇ ਮਨ ਸਥਿਰ ਸਨ। ਉਹਨਾਂ ਦਾ ਆਚਰਣ ਬਹੁਤ ਉੱਚਾ ਸੀ। ਉਹਨਾਂ ਦੇ ਖਿਆਲ ਬਹੁਤ ਮਜ਼ਬੂਤ ਸਨ। ਉਹਨਾਂ ਦੇ ਮਨ ਬਹੁਤ ਪਵਿਤ੍ਰ ਸਨ। ਉਹਨਾਂ ਦੇ ਦਫਤਰਾਂ ਅਦਾਲਤਾਂ ਵਿਚ ਨਿਆਂ ਹੁੰਦੇ ਸਨ। ਲੋਕਾਂਦੇ ਮਨ ਦਾ ਖਿਚਾਵ ਉਪਰ ਧਰਮ ਵਲ ਸੀ। ਹੁਣ ਐਸ ਵੇਲੇ ਸਾਡੇ ਧਰਮਾਂ ਵਿਚ ਤਬਦੀਲੀ ਆਈ ਹੋਈ ਹੈ। ਪਰ ਧਰਮ ਤਾਂ ਸਦਾ ਸਥਿਰ ਹੀ ਰਹਿੰਦਾ ਹੈ ਪਰ ਅਗੋਂ ਮੰਨਣ ਵਾਲਿਆਂ ਵਿਚ ਤਬਦੀਲੀ ਆਉਂਦੀ ਰਹਿੰਦੀ ਹੈ।

ਧਰਮ ਵਿਚ ਹਮੇਸ਼ਾਂ ਜ਼ੋਰ ਦਿੱਤਾ ਜਾਂਦਾ ਹੈ ਜਿਵੇਂ ਮਹਾਰਾਜ ਜੀ ਨੇ ਬਾਣੀ ਵਿਚ ਫੁਰਮਾਨ ਕੀਤਾ :

*ਮਨ ਕਾ ਤੋਸਾ ਹਰਿ ਨਾਮੁ ਹੈ ਹਿਰਦੈ ਰਖਹੁ ਸਮਾਲਿ ।।*

ਮਨ ਦੀ ਖੁਰਾਕ ਹੈ Meditation (ਨਾਮ ਜਪਣਾ)। ਇਸ ਨਾਮ ਜਪਣ ਤੇ ਬਾਰ-ਬਾਰ ਕਿਉਂ ਜ਼ੋਰ ਦਿਤਾ ਗਿਆਂ, ਹਰ ਧਰਮ ਵਿਚ ਨਾਮ ਜਪਣ ਤੇ ਜ਼ੋਰ ਦਿੱਤਾ। ਜਿਸ ਤਰ੍ਹਾਂ ਸਿੱਖ ਧਰਮ ਵਿਚ ਵੀ ਕਿਹਾ

*ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ।*

ਸਾਨੂੰ ਇਹ ਭੁਲੇਖਾ ਪੈ ਜਾਂਦਾ ਹੈ ਕਿ ਸ਼ਾਇਦ ਵੱਡਾ ਘਰ, ਵੱਡੀ ਕੁਰਸੀ ਪ੍ਰਾਪਤ ਕਰਨ

ਨਾਲ ਮਨ ਨੂੰ ਸ਼ਾਂਤੀ ਆ ਜਾਏਗੀ ਪ੍ਰੰਤੂ ਵੱਡਾ ਘਰ, ਵੱਡਾ ਅਹੁਦਾ ਮਨ ਦੀ ਸ਼ਾਂਤੀ ਨਹੀਂ। ਸਗੋਂ ਇਹ ਚੀਜ਼ਾਂ ਹਉਮੈਂ ਪੈਦਾ ਕਰ ਦਿੰਦੀਆਂ ਹਨ; ਕਿ ਮੈਂ ਹਾਂ। ਮਨ ਦੀ ਖ਼ੁਰਾਕ ਹੈ ਨਾਮ ਜਪਣਾ, ਜਿਹੜੇ ਖਿਆਲ ਖਿੰਡਰੇ ਹੋਏ ਹਨ ਉਹਨਾਂ ਨੂੰ ਇਕੱਠੇ ਕਰਨਾ। ਭਟਕੇ ਹੋਏ ਖਿਆਲਾਂ ਨੂੰ ਸਹੀ ਕਰਨਾ। ਨਾਮ ਜਪਣ ਨਾਲ ਸਾਡੇ ਮਨ ਵਿਚ ਖਾਮੋਸ਼ੀ ਆਉਂਦੀ ਹੈ, ਸਰੂਰ ਆਉਂਦਾ ਹੈ, ਅਨੰਦ ਆਉਂਦਾ ਹੈ। ਜਦੋਂ ਉਹ ਰਸ ਆਵੇ ਅਨਰਸ ਨ ਲਪਟਾਵੇਂ। ਜਦੋਂ ਵੱਡਾ ਰਸ ਆ ਜਾਂਦਾ ਹੈ, ਦੂਜੇ ਰਸ ਫਿੱਕੇ ਲੱਗਣ ਲਗ ਜਾਂਦੇ ਹਨ। ਜਦੋਂ ਅੰਦਰ ਧਰਮ ਆ ਜਾਂਦਾ ਹੈ ਅਗਿਆਨਤਾ ਦੂਰ ਹੋ ਜਾਂਦੀ ਹੈ। ਐਸ ਵੇਲੇ ਇਸ ਚੀਜ਼ ਤੇ ਜ਼ੋਰ ਦੇਣ ਦੀ ਜ਼ਰੂਰਤ ਹੈ ਕਿ ਹਰ ਬੰਦਾ ਨਾਮ ਜਪੇ ਨਾਮ ਦਾ ਆਸਰਾ ਲਏ। ਜਦੋਂ ਨਾਮ ਦਾ ਆਸਰਾ ਲਏਗਾ ਮਨ ਸਥਿਰ ਹੋਏਗਾ। ਮਨ ਦੇ ਅੰਦਰ ਇਕ ਨਸ਼ਾ ਹੁੰਦਾ ਹੈ, ਕਿਹੜਾ ਨਸ਼ਾ ? ਗਿਆਨ ਦਾ ਨਸ਼ਾ। ਇਸ ਉਤੇ ਕਿਸੇ ਚੀਜ਼ ਦਾ ਅਸਰ ਨਹੀਂ ਪੈਂਦਾ। ਉਹ ਇਤਨੀ ਤਾਕਤ ਵਾਲੀ ਰੋਸ਼ਨੀ ਹੈ ਕਿ ਅਗਿਆਨਤਾ ਨੂੰ ਹਰ ਵੇਲੇ ਖਾਈ ਜਾਂਦੀ ਹੈ। ਉਹ ਨਸ਼ਾ ਕਿਹੜਾ ਹੁੰਦਾ ਹੈ? ਜਿਹੜਾ ਕਬੀਰ ਸਾਹਿਬ ਨੂੰ ਚੜ੍ਹਿਆ। ਉਹਨੂੰ ਹਾਥੀ ਅਗੇ ਸੁੱਟ ਦਿੱਤਾ ਪਰ ਨਾ ਕਬੀਰ ਸਾਹਿਬ ਵਿਚ ਡਰ ਆਇਆ ਨਾ ਭੈ ਲਗਾ। ਉਹ ਕਿਹੜਾ ਨਸ਼ਾ ਸੀ ? ਸਗੋਂ ਬੜੇ ਜ਼ੋਰ ਨਾਲ ਬੋਲੇ

*"ਮਨੁ ਨ ਡਿਗੈ ਤਨ ਕਾਹਿ ਕਉ ਡਰਾਇ"*

ਉਹ ਕਹਿੰਦੇ ਹਨ ਮੇਰੇ ਮਨ ਨੂੰ ਤਾ ਡਰ ਲਗ ਹੀ ਨਹੀਂ ਰਿਹਾ ਤੇ ਸਰੀਰ ਨੂੰ ਕਾਹਦਾ ਡਰ।

*"ਨਿਰਭਉ ਜਪੈ ਸਗਲ ਭਉ ਮਿਟੈ।"*
*"ਨਿਰਭਉ ਸੰਗਿ ਤੁਮਾਰੈ ਬਸਤ*
*ਇਹੁ ਡਰਨੁ ਕਹਾ ਤੇ ਆਇਆ।।"*

ਅੱਜ ਇਹ ਚੀਜ਼ਾਂ ਖ਼ਤਮ ਹੋ ਗਈਆਂ ਹਨ। ਸਾਡੇ ਧਰਮ ਅਸਥਾਨਾਂ ਤੇ ਵੀ ਉਸ ਧਰਮ ਦਾ ਸਬੂਤ ਨਹੀਂ ਦਿੱਤਾ ਜਾ ਰਿਹਾ ਜਿਹੜੇ ਧਰਮ ਅਸੀਂ ਪੜ੍ਹਦੇ ਹਾਂ।

ਹੁਣ ਵੇਖਣ ਵਾਲੀ ਗੱਲ ਹੈ ਕਿ ਧਰਮ ਵਿਚ, ਗਿਆਨ ਵਿਚ ਕੀ ਕੀ ਹੋਇਆ। ਹਰ ਧਰਮ ਵਿਚ ਗ੍ਰੰਥੀ ਬਣਦੇ ਰਹੇ, ਪੁਜਾਰੀ ਬਣਦੇ ਰਹੇ। ਦੁਨੀਆਂ ਵਿਚ ਯਹੂਦੀ ਧਰਮ ਵਿਚ ਸਭ ਤੋਂ ਪਹਿਲਾਂ ਪੁਜਾਰੀ ਬਣਾਇਆ ਗਿਆ। ਪੂਜਾ ਕਰਨੀ ਫਿਰ ਪੁਜਾਰੀ ਦੀ ਪ੍ਰਚੀਸ਼ਨ ਬਾਰੇ ਦਸਿਆ ਗਿਆ। ਫੇਰ ਪਾਦਰੀ, ਮੁਲਾ, ਗ੍ਰੰਥੀ ਥਾਪੇ ਗਏ। ਇਨਾਂ ਦੇ character (ਆਚਰਣ) ਬਹੁਤ ਉਚੇ ਹੁੰਦੇ ਸਨ। ਜਿਵੇਂ ਅਜ ਗ੍ਰੰਥੀ ਹਨ, ਪਰ ਗੁਰੂ ਗੋਬਿੰਦ ਸਾਹਿਬ ਦੇ ਸਮੇਂ ਵੀ ਗ੍ਰੰਥੀ ਹੁੰਦੇ ਸਨ। ਉਹ ਵੀ ਇਸੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਕੇ ਹੁਕਮਨਾਮਾ ਲੈਂਦੇ ਸੀ। ਜਿਸ ਤਰ੍ਹਾਂ ਅਜ ਦੇ ਗ੍ਰੰਥੀ ਹੁਕਮਨਾਮਾ ਲੈਂਦੇ ਹਨ। ਪਰ ਗੁਰੂ ਗ੍ਰੰਥ ਸਾਹਿਬ ਨੂੰ ਨਿਰੋਲ ਪੜ੍ਹਨ ਨਾਲ ਤਬਦੀਲੀ ਨਹੀਂ ਆਉਂਦੀ। ਤਬਦੀਲੀ ਉਦੋਂ ਹੋਏਗੀ ਜਦੋਂ ਅਮਲ ਹੋਵੇਗਾ। ਅਮਲ ਤੋਂ ਬਿਨਾਂ; ਜਿਹੇ ਗੁਰੂ ਗ੍ਰੰਥ ਸਾਹਿਬ ਨੂੰ ਮੱਥਾ ਟੇਕੋ ਤੇ ਭਾਵੇਂ ਨਾ ਟੇਕੋ। ਮਹਾਰਾਜ ਫੁਰਮਾਉਂਦੇ ਹਨ :-

*ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ।।*

ਫਿਰ ਫੁਰਮਾਉਂਦੇ ਹਨ :

*ਜੋ ਗੁਰ ਕਹਿਆ ਸਾ ਕਾਰ ਕਮਾਵਹੁ*
*ਗੁਰ ਕੀ ਕਰਣੀ ਕਾਹੇ ਧਾਵਹੁ*
*"ਗੁਰੁ ਕਰਤਾ ਗੁਰੁ ਕਰਣੈ ਜੋਗੁ"।*

ਉਹਨਾਂ ਗ੍ਰੰਥੀਆਂ ਨੇ ਦਰਬਾਰ ਸਾਹਿਬ ਦਾ ਪ੍ਰਕਾਸ਼ ਵੀ ਕਰਨਾ ਹੁੰਦਾ ਸੀ, ਗੁਰੂ ਦਸਵੇਂ

ਪਾਤਸ਼ਾਹ ਦੇ ਬਚਨ ਵੀ ਲਿਖਦੇ ਰਹਿਣਾ। ਪਰ ਕਿੰਨੀ ਸ਼ਕਤੀ ਉਹਨਾ ਵਿਚ ਆ ਗਈ। ਜਿਵੇਂ ਅਸੀਂ ਕਹਿੰਦੇ ਹਾਂ ਅਰਦਾਸ ਕਰੋ ਭਾਈ ਸਾਹਿਬ ਜੀ। ਮਹਾਰਾਜ ਤਾਂ ਬਾਣੀ ਵਿਚ ਫੁਰਮਾਨ ਕਰਦੇ ਹਨ।

*"ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ।।"*

ਇਹ ਨਹੀਂ ਕਿਹਾ ਕਿ ਅਰਦਾਸ ਸਭ ਦੀ ਪੂਰੀ ਹੁੰਦੀ ਹੈ, ਨਹੀਂ 'ਜਨ ਕੀ ਅਰਦਾਸ'। ਨਾਲ ਇਹ ਵੀ ਫੁਰਮਾਇਆ ਕਿ

*"ਹਰ ਕਾ ਜਨ, ਹਰ ਹੀ ਜੇਹਾ।"*

ਹਰੀ ਦਾ ਜਨ ਹਰੀ ਵਰਗਾ ਹੀ ਹੋ ਜਾਏਗਾ। ਕਿਨਾ ਵੱਡਾ ਲਫਜ਼ ਬੋਲ ਦਿੱਤਾ। ਇਹਾਂ ਚੀਜ਼ਾਂ ਤੇ ਜ਼ੋਰ ਦਿੱਤਾ। ਉਹ ਅਰਦਾਸ ਕੀ ਕਰਦਾ ਹੈ ਕਿ ਮਹਾਰਾਜ ਜੀ ਮਿਹਰ ਕਰੋ ਕਿ ਜਦੋਂ ਮੈਂ ਸ਼ਹੀਦ ਹੋਵਾਂ, ਜਿਹੜਾ ਮੇਰਾ ਸੀਸ ਹੋਵੇ, ਉਹ ਹਰਮੰਦਰ ਸਾਹਿਬ ਦੀ ਪ੍ਰਕਰਮਾ ਵਿਚ ਹੋਵੇ। ਅਰਦਾਸ ਕਰ ਚੁਕਾ ਸੀ। ਪਰ ਕਰਤਾ ਹੀ ਆਪਣੀ ਗਤ ਨੂੰ ਜਾਣਦਾ ਹੈ ਸਿਰ ਰਸਤੇ ਵਿਚ ਗਿਰ ਪਿਆ। ਪਰੰਤੂ ਅਰਦਾਸ ਤਾਂ ਪ੍ਰਕਰਮਾਂ ਵਿਚ ਸੀਸ ਚੜਾਣ ਦੀ ਸੀ। ਬਾਬਾ ਜੀ ਨੇ ਸਜੇ ਹੱਥ ਵਿੱਚ ਖੜਗ ਫੜੀ ਹੋਈ ਹੈ। ਖੱਬੇ ਹੱਥ ਉੱਤੇ ਸੀਸ ਚੁਕ ਕੇ ਰਖ ਲਿਆ। ਜੰਗ ਕਰੀ ਜਾ ਰਹੇ ਹਨ ਅਰਦਾਸ ਕਰੀ ਜਾ ਰਹੇ ਹਨ, ਉਹਨਾਂ ਨੂੰ ਭਰੋਸਾ ਇਤਨਾ ਜ਼ਿਆਦਾ ਸੀ। ਮਹਾਰਾਜ ਦੇ ਵਲ ਧਿਆਨ ਕਰਦਿਆਂ ਜਾ ਰਹੇ ਹਨ ਤੇ ਸੀਸ ਉਥੇ ਪ੍ਰਕਰਮਾਂ ਵਿਚ ਹੀ ਜਾ ਸੁੱਟਿਆ। ਇਹ ਸੀ ਗੁਰਸਿੱਖੀ ਦਾ ਜੀਵਨ, ਜਿਸ ਦੀ ਅਰਦਾਸ ਕਬੂਲ ਹੋਈ, ਸ਼ਹੀਦੀ ਵਿਚ ਵੀ ਸਭ ਤੋਂ ਉਚਾ ਸਥਾਨ ਪ੍ਰਾਪਤ ਕੀਤਾ ਤੇ ਅਰਦਾਸ ਵੀ ਕਬੂਲ ਹੋਈ ਤੇ ਹਰੀ ਦਾ ਜਨ ਬਣ ਕੇ ਸਬੂਤ ਵੀ ਦੇ ਦਿੱਤਾ ਉਸ ਮਹਾਂਵਾਕ ਦਾ

*"ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ"।*

ਸੂਰਮਾ ਵੀ ਬਣ ਗਿਆ, ਬਹਦਾਰ ਵੀ ਬਣ ਗਿਆ। ਦਾਨੀ ਇਤਨਾ ਵੱਡਾ ਬਣ ਗਿਆ ਕਿ ਸਿਰ ਹੀ ਦਾਨ ਦੇ ਦਿੱਤਾ।

ਗੁਰੂ ਗੋਬਿੰਦ ਸਾਹਿਬ ਫੁਰਮਾਉਂਦੇ ਹਨ ਕਿ ਜਿਹੜਾ ਬੰਦਾ ਧਰਮ ਵਿਚ ਭਰੋਸਾ ਰਖਦਾ ਹੈ ਉਹ ਦਾਤਾ, ਭਗਤ ਤੇ ਸੂਰਮਾ ਸਾਰੇ ਅਸਥਾਨ ਪ੍ਰਾਪਤ ਕਰ ਲੈਂਦਾ ਹੈ। ਬਾਣੀ ਫੁਰਮਾਉਂਦੀ ਹੈ :

*ਜਨਨੀ ਜਣੈ ਤਾ ਭਗਤ ਜਨ, ਕੈ ਦਾਤਾ ਕੈ ਸੂਰ।*

ਬਾਬਾ ਦੀਪ ਸਿੰਘ ਤਿਨੇ ਅਸਥਾਨ ਲੈ ਗਿਆ। ਸੂਰਮਾਂ ਤਾਂ ਇਤਨਾ ਵੱਡਾ ਬਣ ਗਿਆ ਕਿ ਸਿਰ ਲਹਿ ਗਿਆ, ਫਿਰ ਵੀ ਲੜੀ ਜਾਂਦਾ ਹੈ। ਉਹ ਗੁਰਸਿੱਖੀ ਤਾਂ ਸੀ ਹੀ। ਉਹ ਸਤ ਬਚਨ ਵਾਲਾ ਸਿੰਘ ਸੀ। ਅਜ ਅਸੀਂ ਆਪਣੀ ਮਰਜ਼ੀ ਦਾ ਵਾਕ ਕਢ ਲੈਂਦੇ ਹਾਂ ਤੇ ਆਪਣੀ ਮੌਤ ਅਨੁਸਾਰ ਮਤਲਬ ਸਮਝ ਲੈਂਦੇ ਹਾਂ ਇਸ ਕਰਕੇ ਅਜ ਹਰ ਬੰਦਾ ਭਟਕਿਆ ਹੋਇਆ ਹੈ। ਇਹ ਭਟਕਣ ਉਦੋਂ ਜਾਏਗੀ ਜਦੋਂ ਜਿਵੇਂ ਗੁਰੂ ਨਾਨਕ ਸਾਹਿਬ ਫੁਰਮਾਉਂਦੇ ਹਨ :

*"ਨਾਮ ਖੁਮਾਰੀ ਨਾਨਕਾ ਚੜੀ ਰਹੇ ਦਿਨ ਰਾਤਿ"।*

ਜਦੋਂ ਨਾਮ ਦਾ ਨਸ਼ਾ ਕਰੋਗੇ ਉਦੋਂ ਇਹ ਖੁਮਾਰੀ ਚੜੇਗੀ ਫਿਰ ਅੰਦਰ ਸੂਰਮਤਾਈ, ਬਹਾਦਰੀ ਆ ਜਾਏਗੀ। ਫਿਰ ਦੁਨਿਆਵੀ ਨਸ਼ਿਆਂ ਦਾ ਅਸਰ ਨਹੀਂ ਹੋਏਗਾ, ਝੂਠੇ ਨਸ਼ੇ ਖ਼ਤਮ ਹੋ ਜਾਣਗੇ। ਤੇ ਉਹ ਨਸ਼ਾ ਚੜ੍ਹ ਜਾਏਗਾ ਕਿ ਬੰਦ-ਬੰਦ ਵੀ ਕਟਿਆ ਜਾ ਰਿਹੈ। ਬਾਣੀ ਦਾ ਪਾਠ ਚਲੀ ਜਾ ਰਿਹੈ, ਪਰ ਨਸ਼ਾ ਨਹੀਂ ਉਤਰ ਰਿਹਾ। ਖੋਪਰੀਆਂ ਉਤਰ ਰਹੀਆਂ ਹਨ, ਪਰ

ਪਾਠ ਚਲੀ ਜਾ ਰਿਹਾ, ਸਿਰ ਤੇ ਆਰਾ ਟਿਕ ਗਿਆ ਏ, ਪਰ ਹੇਠਾਂ ਜ਼ਬਾਨ ਵਿਚ ਪਾਠ ਦੀ ਆਵਾਜ਼ ਆਈ ਜਾ ਰਹੀ ਹੈ। ਜਦੋਂ ਆਰੇ ਨੇ ਸੀਸ ਦੇ ਦੋ ਹਿੱਸੇ ਕਰ ਦਿੱਤੇ ਇਕ ਹਿੱਸੇ ਵਿਚੋਂ ਆਵਾਜ਼ ਆ ਰਹੀ ਹੈ :-

*"ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥"*

ਤੇ ਦੂਜੇ ਹਿੱਸੇ ਚੋਂ ਆਵਾਜ਼ ਆ ਰਹੀ ਹੈ :-

*"ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥"*

ਸਬੂਤ ਦੇ ਦਿੱਤਾ ਆਰਾ ਤਾਂ ਥਕ ਗਿਆ ਹੋਏਗਾ ਪਰੰਤੂ ਬਾਣੀ ਉਸੇ ਤਰ੍ਹਾਂ ਉਚਰੀ ਜਾ ਰਹੀ ਹੈ। ਇਹ ਕਿਹੜਾ ਨਸ਼ਾ ਸੀ? ਇਹ ਨਸ਼ਾ ਨਾਮ-ਖੁਮਾਰੀ ਦਾ ਸੀ।

ਇਸ ਕਰਕੇ ਅਜ ਇਹ ਚੀਜ਼ਾਂ ਘਟੀਆਂ ਹੋਈਆਂ ਨੇ। ਨੌਜਵਾਨ ਆਸਰਾ ਭਾਲਦਾ ਹੈ। ਉਹ ਨਸ਼ਿਆਂ ਦੇ ਮਗਰ ਭੌਂਜੇ ਫਿਰਦੇ ਨੇ। ਇਹ ਨਸ਼ੇ ਨੌਜਵਾਨਾਂ ਦੇ ਸ਼ਰੀਰਾਂ ਨੂੰ ਤਬਾਹ ਕਰੀ ਜਾ ਰਹੇ ਨੇ। ਨਾਮ ਦੇ ਨਸ਼ੇ ਸੂਰਮੇ ਬਣਾਈ ਜਾ ਰਹੇ ਸਨ। ਉਹਨਾਂ ਦੇ ਵਿਚੋਂ ਮੁਖ ਉਜਲ ਦਰਗਾਹ ਵਿਚ ਜੈ ਕਾਰ ਹੋ ਜਾਂਦੀ ਸੀ। ਇਹ ਸੀ ਨਾਮ-ਖੁਮਾਰੀ ਦਾ ਨਸ਼ਾ, ਉਹ ਸਦਾ ਹੀ ਅਮਰ ਹੋ ਜਾਂਦਾ ਹੈ ਬੰਦਾ। ਇਸ ਨਸ਼ੇ ਨਾਲ ਰੋਸ਼ਨੀ ਆ ਜਾਏਗੀ, ਗਿਆਨ ਆ ਜਾਏਗਾ ਅਗਿਆਨਤਾ ਦੂਰ ਹੋ ਜਾਏਗੀ। ਕਾਇਰਤਾ ਦੂਰ ਹੋ ਜਾਏਗੀ। ਬੰਦੇ ਵਿਚ ਜੁਰਤ, ਪਿਆਰ ਤੇ ਭਰੋਸਾ ਆ ਜਾਏਗਾ। ਫਿਰ ਉਸਨੂੰ ਹਰ ਵੇਲੇ ਅਜਿਹਾ ਮਹਿਸੂਸ ਹੁੰਦਾ ਹੈ ਕਿ ਗੁਰੂ ਹਰ ਵੇਲੇ ਰਖਿਅਕ ਬਣ ਕੇ ਰਹਿੰਦਾ ਹੈ। ਗੁਰੂ ਹੱਥ ਪੈਰ ਤੋਂ ਨੇੜੇ ਜਾਪਦਾ ਹੈ ਹਰ ਸੁਆਸ ਵਿਚ ਦਿਸਦਾ ਹੈ।

ਅਜ ਲੋਕ ਧਰਮ ਨੂੰ ਛੱਡੀ ਜਾ ਰਹੇ ਹਨ। ਲੋਕ ਸੈਂਪਲ ਖਰਾਬ ਹੋਣ ਕਰਕੇ ਉਪਰ ਨਹੀਂ ਲਗ ਰਹੇ ਜਦੋਂ ਧਰਮ ਦੇ ਪੁਜਾਰੀ ਧਰਮ ਉਤੇ ਚਲ ਪਏ, ਸਾਰੇ ਲੋਕ ਇਸ ਪਾਸੇ ਲਗ ਜਾਣਗੇ। ਸਪਲਾਈ ਇਤਨੀ ਵੱਧ ਜਾਏਗੀ ਕਿ ਸਾਰਾ ਵਿਸ਼ਵ ਸੰਭਾਲਣਾ ਮੁਸ਼ਕਲ ਹੋ ਜਾਏਗਾ। ਵੇਖੋ-ਵੇਖੀ ਇਸ ਪਾਸੇ ਵਲ ਪ੍ਰੇਰਿਤ ਹੋ ਜਾਣਗੇ। ਪਰ ਜਦੋਂ ਸੈਂਪਲ ਵੇਖਦੇ ਹਨ ਉਹ ਇਨਕਾਰੀ ਹੋ ਜਾਂਦੇ ਹਨ ਕਿ ਅਸਾਂ ਇਹ ਧਰਮ ਨਹੀਂ ਅਪਨਾਉਣਾ। ਕਈ ਨੌਜਵਾਨਾਂ ਨੂੰ ਜਦੋਂ ਅਸੀਂ ਬੋਲ ਰਹੇ ਹੁੰਦੇ ਹਾਂ ਤਾਂ ਉਹਨਾਂ ਨੂੰ ਪਾਠ ਕਰਨ ਲਈ ਪ੍ਰੇਰਨਾ ਕਰੀ ਦੀ ਹੈ ਤਾਂ ਉਹ ਪਾਠੀ ਜਿਹੜੇ ਕੇ ਸੱਤਰ ਸੱਤਰ ਸਾਲ ਦੇ ਹੋ ਚੁਕੇ ਹਨ ਉਹਨਾਂ ਦੇ ਜੀਵਨ ਦੀ ਮਿਸਾਲ ਦੇਂਦੇ ਹਨ ਕਿ ਅਸੀਂ ਤਾਂ ਇਹਨਾਂ ਵਰਗੇ ਨਹੀਂ ਬਣਨਾ। ਫਿਰ ਸਾਨੂੰ ਪਹਿਲਾਂ ਗ੍ਰੰਥੀ ਤੇ ਕੀਰਤਨੀਆਂ ਦੀਆਂ ਮਿਸਾਲਾਂ ਦੇਣੀਆਂ ਪੈਂਦੀਆਂ ਨੇ।

ਨੌਜਵਾਨਾਂ ਦੇ ਜਿਸ ਦਿਨ ਇਹ ਸੁਆਲ ਖ਼ਤਮ ਹੋ ਗਏ ਉਦੋਂ ਪੰਜਾਬ ਤਾਂ ਕੀ ਸਾਰੇ ਵਿਸ਼ਵ ਵਿਚ ਨਸ਼ਾ ਖ਼ਤਮ ਹੋ ਜਾਏਗਾ। ਹਮੇਸ਼ਾ ਵਾਸਤੇ ਬੰਦਾ ਬੰਦੇ ਦੀ ਨਕਲ ਮਾਰਦਾ ਹੈ, ਭਾਵੇਂ ਬੁਰੀ ਤੇ ਭਾਵੇਂ ਚੰਗੀ। ਜਿਵੇਂ ਤੁਹਾਡੇ ਤੇ ਅਜ ਕੋਈ ਮੁਸ਼ਕਲ ਬਣ ਜਾਏ, ਪਰ ਤੁਸੀਂ ਕਹੀ ਜਾਉ ਕਿ ਕੋਈ ਗਲ ਨਹੀਂ, ਇਹ ਤਾਂ ਮਹਾਰਾਜ ਦੀ ਲੀਲ੍ਹਾ ਹੈ ਕੌਤਕ ਹੈ। ਤੁਹਾਡਾ ਦੁਸ਼ਮਨ ਵੀ ਹੋਏਗਾ ਉਹਦੇ ਉਤੇ ਵੀ ਇਸ ਗਲ ਦਾ ਅਸਰ ਹੋਏਗਾ ਕਿ ਬੜੀ ਕਮਾਲ ਹੈ, ਕਿ ਇਤਨੀ ਮੁਸੀਬਤ ਆਈ ਉਤੇ ਵੀ ਤੁਸੀਂ ਕਹਿ ਰਹੇ ਹੋ ਕਿ ਇਹ ਮਹਾਰਾਜ ਦੀ ਲੀਲਾ ਹੈ, ਕੌਤਕ ਹੈ। ਉਹ ਸੋਚੇਗਾ ਤੇ ਪੁਛੇਗਾ ਕਿ ਇਹ ਕਿਹੜੀ ਤਾਕਤ ਏ ਜਿਸ ਨਾਲ ਤੁਸੀਂ ਇਤਨੇ ਅਡੋਲ ਹੋ। ਫਿਰ ਤੁਸੀਂ ਦਸੋਗੇ ਕਿ ਸਾਨੂੰ ਮਹਾਰਾਜ ਤੇ ਭਰੋਸਾ ਹੈ ਅਸੀਂ ਹਰ ਰੋਜ਼ ਪਾਠ ਕਰਦੇ ਹਾਂ, ਨਾਮ ਜਪਦੇ ਹਾਂ। ਉਹ ਹੈਰਾਨ ਹੋ ਕੇ ਪੁਛਣਗੇ ਕਿ ਤੁਹਾਡੇ ਤੇ ਇਤਨੇ ਵੱਡੇ ਹੰਗਾਮੇ ਦਾ ਕੋਈ ਅਸਰ ਨਹੀਂ ਪਿਆ ਤਾਂ ਜੁਆਬ ਮਿਲੇਗਾ :

ਧੀਆਂ, ਪੁਤਰ, ਪ੍ਰਵਾਰ ਸਭ ਸਤਿਗੁਰਾਂ ਦਾ ਉਹ ਲੈ ਗਿਆ। ਜਦੋਂ ਇਹੋ ਜਿਹੇ ਲਫ਼ਜ਼ ਲੋਕ ਸੁਣਨ ਲਗ ਪੈਣਗੇ ਫਿਰ ਉਹ ਧਰਮ ਵਾਲੇ ਹੋ ਜਾਣਗੇ। ਉਥੇ ਫਿਰ ਨਾ ਕੋਈ ਨਸ਼ਾ ਅਸਰ ਕਰੇਗਾ, ਨਾ ਕਿਸੇ ਹੋਰ ਚੀਜ਼ ਦਾ ਅਸਰ ਹੋਏਗਾ। ਫਿਰ ਨਸ਼ਾ ਤਾਂ ਇਕੋ ਚੀਜ਼ ਦਾ ਹੈ ਨਾਮ ਦਾ।

ਹੁਣ ਐਸ ਵੇਲੇ ਜਿਨਾਂ ਫਿਰ ਸਾਡੇ ਤੇ ਮੈਡੀਟੇਸ਼ਨ ਦਾ ਅਸਰ ਨਹੀਂ ਹੁੰਦਾ, ਬਾਣੀ ਦਾ ਪ੍ਰਭਾਵ ਨਹੀਂ ਹੋ ਸਕਦਾ। ਇਹ ਨਹੀਂ ਕਿ ਬਾਣੀ ਪੜੀ ਸੁਣੀ ਜਾਵੇ ਪਰ ਹੁਕਮ ਨ ਮੰਨੇ।

ਸ੍ਰੀ ਕਲਗੀਧਰ ਪਾਤਸ਼ਾਹ ਦਾ ਦਰਬਾਰ ਲਗਾ ਹੋਇਆ ਸੀ ਤੇ ਇਕ ਸਿੰਘ ਬਾਣੀ ਪੜ੍ਹ ਰਿਹਾ ਸੀ :

ਮੰਨੇ ਕੀ ਗਤਿ ਕਹੀ ਨਾ ਜਾਇ।
ਜੇ ਕੋ ਕਹੈ ਪਿਛੈ ਪਛੁਤਾਇ।
ਕਾਗਦਿ ਕਲਮ ਨ ਲਿਖਣ ਹਾਰੁ।
ਮੰਨੇ ਕਾ ਬਹਿ ਕਰਨਿ ਵੀਚਾਰੁ।

ਦੂਜਾ ਇਕ ਬੰਦਾ ਜੋ ਗਿਆਨ ਵਾਲਾ ਸੀ ਉਹ ਵੀ ਬੈਠਾ ਸੁਣ ਰਿਹਾ ਸੀ। ਉਹ ਬਾਰ ਬਾਰ ਉਹਨੂੰ ਕਹੇ, ਤੈਨੂੰ ਕੀ, ਤੈਨੂੰ ਕੀ। ਮਹਾਰਾਜ ਜੀ ਕੋਲ ਸ਼ਕਾਇਤ ਹੋਈ ਕਿ ਇਹ ਸਿੱਖ ਉਸਦਾ ਪਾਠ ਖੰਡਨ ਕਰ ਰਿਹਾ ਹੈ। ਪਰ ਮਹਾਰਾਜ ਜੀ ਤਾਂ

'ਘਟਿ ਘਟਿ ਕੇ ਪਟ ਪਟ ਕੀ ਜਾਨੈ।
ਭਲੇ ਬੁਰੇ ਕੀ ਪੀਰ ਪਛਾਨੈ।
ਚੀਟੀ ਤੇ ਕੁੰਚਰ ਅਸਥੂਲਾ।

ਉਹ ਤਾਂ ਕੀੜੀ ਤੇ ਹਾਥੀ ਸਭ ਦੇ ਅੰਦਰ ਦੀਆਂ ਜਾਣਨ ਵਾਲਾ ਹੈ। ਮਹਾਰਾਜ ਜੀ ਕੋਲ ਜਦੋਂ ਇਹ ਕੇਸ ਗਿਆ। ਉਸ ਸਿਖ ਕੋਲੋ ਪੁੱਛ-ਗਿੱਛ ਹੋਈ। ਉਸਨੇ ਜਵਾਬ ਦਿੱਤਾ ਕਿ ਮਹਾਰਾਜ ਜੀ ਮੇਰੀ ਇਹ ਬੇਨਤੀ ਹੈ ਕਿ ਇਹ ਮੰਨੇ ਦੀ ਪਉੜੀ ਪੜ੍ਹ ਰਿਹਾ ਹੈ ਮੈਂ ਇਨ੍ਹੂੰ ਇਹ ਕਹਿ ਰਿਹਾ ਸੀ ਕਿ ਤੂੰ ਮੰਨਣਾ ਤਾਂ ਹੈ ਨਹੀਂ ਤੈਨੂੰ ਕੀ, ਕਿਓ ਸਮਾਂ ਗੁਆ ਰਿਹਾ ਹੈਂ। ਮਹਾਰਾਜ ਜੀ ਫੁਰਮਾਇਆ ਗਲ ਤਾਂ ਠੀਕ ਹੈ, ਜੇ ਤੁਸੀਂ ਅਮਲ ਹੀ ਨਹੀਂ ਕਰਨਾ ਤਾਂ ਪਾਠ ਕਰਨ ਦਾ ਕੀ ਲਾਭ।

ਪਾਠ ਦਾ ਭਾਵ ਹੈ ਅਮਲ। ਪਾਠ ਕਰਨ ਨਾਲ ਜੀਵਨ ਬਦਲ ਜਾਂਦਾ ਹੈ, ਆਚਰਣ ਉੱਚਾ ਹੋ ਜਾਂਦਾ ਹੈ। ਜਿਨਾਂ ਮੰਨਿਆਂ ਉਹਨਾਂ ਬਾਰੇ ਕਿਹਾ ਕਿ "ਕਾਗਦਿ ਕਲਮ ਨ ਲਿਖਣਹਾਰ।" ਕਿ ਜੇਕਰ ਮੰਨਣ ਵਾਲੇ ਬਾਰੇ ਤੁਸੀਂ ਕਿਤਾਬ ਲਿਖਣ ਲਗੋਗੇ ਤਾਂ ਲਿਖ ਨਹੀਂ ਸਕੋਗੇ। ਕਿਉਂਕਿ ਉਸਦੀ ਮਹਿਮਾ ਉਦੋਂ ਵੀ ਵੱਡੀ ਹੈ ਫਿਰ ਕਿਹਾ "ਜੇ ਕੋ ਕਹੈ ਪਿਛੈ ਪਛੁਤਾਇ।"

ਜੇ ਤੁਸੀਂ ਮੰਨਣ ਵਾਲੇ ਬਾਰੇ ਲਿਖ ਕੇ ਭੋਗ ਪਾ ਦਿਓਗੇ ਤਾਂ ਪਛਤਾਣਾ ਪਏਗਾ। ਕਿੰਨੀ ਵੱਡੀ ਗੱਲ ਕਹਿ ਦਿੱਤੀ ਮਹਾਰਾਜ ਜੀ ਨੇ। ਤੇਰਾ ਕਾਗਜ਼ ਤੇ ਕਲਮ ਵੀ ਮੰਨਣ ਵਾਲੇ ਦੀ ਮਹਿਮਾ ਲਿਖ ਲਿਖ ਕੇ ਥਕ ਜਾਣਗੇ ਤੇ ਲਿਖਣਹਾਰਾ ਫਿਰ ਪਛੋਤਾ ਕਰੇਗਾ। ਪਰ ਬਿਆਨ ਨਹੀਂ ਕਰ ਸਕੇਗਾ। ਭਾਵੇਂ ਕਰੋੜਾਂ ਕਿਤਾਬਾਂ ਕਿਉਂ ਨ ਲਿਖ ਲਏ। ਹੁਣ 'ਹਰਿ ਕਾ ਜਨ, ਹਰਿ ਹੀ ਜੇਹਾ' ਫਿਰ ਹਰੀ ਦੀ ਕੀ ਮਹਿਮਾ ਲਿਖੇਗੇ।

ਅਜ ਨੌਜਵਾਨਾਂ ਬਾਰੇ ਨਸ਼ੇ ਖਾਣ ਦੀ ਸ਼ਿਕਾਇਤ ਸਿਰਫ਼ ਪੰਜਾਬ ਵਿਚ ਹੀ ਨਹੀਂ ਸਾਰੇ ਵਿਸ਼ਵ ਦਾ ਸੁਆਲ ਹੈ। ਕਿਉਂ ਉਹ ਆਸਰਾ ਭਾਲਦੇ ਹਨ। ਜੇ ਆਸਰਾ ਧਰਮ ਦਾ ਮਿਲ ਜਾਏ ਤਾਂ ਵੱਡਾ ਨਸ਼ਾ ਆਸਰਾ ਹੋ ਗਿਆ। ਫਿਰ ਛੋਟੇ ਨਸ਼ੇ ਕਿਥੇ ਟਿਕਣਗੇ। ਹੁਣ ਜੇ ਉਤੋਂ ਦਿਲੋਂ ਵਾਹਿਗੁਰੂ ਵਾਹਿਗੁਰੂ ਕਹੀ ਜਾਵੇ ਪਰ ਖਿਆਲ ਕਿਤੇ ਹੋਰ ਹੋਵੇ ਦੂਜਾ ਕਹੀ ਜਾਂਦਾ ਹੈ ਰਾਮ, ਰਾਮ, ਪਰ ਧਿਆਨ ਕਿਤੇ ਹੋਰ ਹੋਵੇ। ਪਰ ਜਦੋਂ ਖਿਆਲ ਤੇ ਸ਼ਬਦ ਦਾ ਮਿਲਾਪ ਹੋ ਗਿਆ, ਜਿਹਨੂੰ ਸੁਰਤਿ ਤੇ ਸ਼ਬਦ ਦਾ ਮੇਲ ਕਹਿੰਦੇ ਹਨ ਉਹ ਫਿਰ ਕੀ ਬਣ ਗਿਆ ਜਿਸ ਬਾਰੇ ਫੁਰਮਾਇਆ ਹੈ ਬਾਣੀ ਵਿਚ :-

*ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ।*
*ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ।*

ਇਸੇ ਤਰ੍ਹਾਂ ਕਬੀਰ ਸਾਹਿਬ ਫੁਰਮਾਉਂਦੇ ਹਨ :

*ਕਹਿ ਕਬੀਰ ਅਬ ਜਾਨਿਆ ਜਬ ਜਾਨਿਆ ਤਉ ਮਨੁ ਮਾਨਿਆ।*

ਹੁਣ ਜਦੋਂ ਸ਼ਬਦ ਤੇ ਸੁਰਤਿ ਦਾ ਸਮੇਲ ਹੋ ਗਿਆ :

*ਰਾਮ ਕਬੀਰਾ ਏਕ ਭਏ ਹੈ, ਕੋਇ ਨ ਸਕੈ ਪਛਾਨੀ।*

ਪਰ ਜਿਵੇਂ ਸਾਰੇ ਰਾਮ ਰਾਮ ਕਹੀ ਜਾਂਦੇ ਹਨ। ਕਬੀਰ ਸਾਹਿਬ ਫੁਰਮਾਂਦੇ ਹਨ :

*"ਸੋਈ ਰਾਮ ਸਭੈ ਕੋ ਕਹਹਿ ਸੋਈ ਕਉਤਕਹਾਰ।"*

ਜਿਹੜਾ ਰਾਮ ਲੋਕ ਜਪਦੇ ਨੇ, ਉਹੀ ਰਾਮ ਮੈਂ ਕਹਿੰਦਾ ਹਾਂ ਪਰ ਉਹ ਕੌਤਕ ਕਰਨ ਲਗ ਜਾਂਦਾ ਹੈ। ਜੇ ਮੈਂ ਕਹਿੰਦਾ ਹਾਂ ਹੋ ਜਾਂਦਾ ਹੈ ਲੋਕਾਂ ਦੇ ਰੋਗ ਹੱਟ ਜਾਂਦੇ ਹਨ। ਕੋਹੜੀਆਂ ਦੇ ਕੋਹੜ ਦੂਰ ਹੋ ਜਾਂਦੇ ਹਨ, ਪਰ ਲੋਕ ਰਾਮ ਰਾਮ ਕਹਿੰਦੇ ਹਨ ਪਰ ਕੁਝ ਨਹੀਂ ਹੁੰਦਾ। ਕੋਈ ਤਾਂ ਤਿਲਕ ਲਾ ਕੇ ਆ ਜਾਂਦਾ ਹੈ, ਕੋਈ ਪਾਣੀ ਪਾ ਕੇ ਆ ਜਾਂਦਾ ਹੈ, ਕੋਈ ਫੁੱਲ ਚੜ੍ਹਾ ਕੇ ਆ ਜਾਂਦਾ ਹੈ ਫੁਰਮਾਣ ਹੈ :

*"ਲੋਕਨੁ ਰਾਮ ਖਿਲਉਨਾ ਜਾਨਾ॥"*
*"ਦੇਖੋ ਦੇਖੀ ਸਭ ਕਰੈ ਰਾਮ ਨ ਪਾਇਆ ਜਾਇ॥*

ਲੋਕੀਂ ਕਰਮ ਕਾਂਡ ਕਰੀ ਜਾਂਦੇ ਨੇ, ਉਸ ਕਰਮ ਕਰਨ ਦੇ ਭਾਵ ਨੂੰ ਨਹੀਂ ਸਮਝਦੇ। ਇਕ ਫੁੱਲ ਚੜ੍ਹਾ ਕੇ ਆਉਂਦਾ ਹੈ ਦੂਜਾ ਵੀ ਉਸਦੀ ਨਕਲ ਕਰਨ ਲਗ ਜਾਂਦਾ ਹੈ :

*ਰਾਮ ਕਸਉਟੀ ਸੋ ਸਹੈ ਜੋ ਮਰਿ ਜੀਵਾ ਹੋਇ॥*

ਜਿਹੜਾ ਉਸ ਰਾਮ ਦੀ ਕਸਵਟੀ ਸਹਿ ਜਾਂਦਾ ਹੈ ਉਹ ਕਬੀਰ ਬਣ ਜਾਂਦਾ, ਨਾਮਦੇਵ ਬਣ ਜਾਂਦਾ ਹੈ। ਧੰਨਾ ਤੇ ਤ੍ਰਿਲੋਚਨ ਬਣ ਜਾਂਦਾ ਹੈ। ਨਸ਼ੇ ਲਈ ਆਸਰਾ ਧਰਮ, ਨਾਮ, ਰੱਬ ਦੀ ਮਿਹਰ ਦਾ ਲੈਣਾ ਪਏਗਾ। ਇਸ ਦਾ ਇਲਾਜ ਡਾਕਟਰਾਂ ਕੋਲ ਵੀ ਨਹੀਂ ਸਿਰਫ਼ ਇਸ ਬਿਮਾਰੀ ਦਾ ਇਲਾਜ ਕੇਵਲ ਰੱਬ ਕੋਲ ਹੈ।

*ਸਹੁ ਨਦਰਿ ਕਰਿ ਦੇਖੈ ਸੋ ਦਿਨੁ ਲੇਖੈ॥*

ਜਦੋਂ ਨਦਰ ਕਰ ਕੇ ਵੇਖੇਗਾ ਫਿਰ 'ਨਦਰੀ ਨਦਰਿ ਨਿਹਾਲ' ਕਰੇਗਾ। ਸਾਡੇ ਅੰਦਰ ਰੋਸ਼ਨੀ ਆਏਗੀ, ਗਿਆਨ ਆਏਗਾ। ਸਾਡੇ ਅੰਦਰ ਪਿਆਰ ਆਏਗਾ, ਖਿਚ ਪੈਦਾ ਹੋਏਗੀ। ਖਿਚ ਕਿਹੜੀ ਜਿਹੜੀ :

*"ਤੋਰੀ ਨ ਤੂਟੈ ਛੋਰੀ ਨ ਛੂਟੈ ਐਸੀ ਮਾਧੋ ਖਿੰਚਤਨੀ"*
*"ਹਰਿ ਜੀ ਉਨ ਸਿੰਘਾਸਨ ਆਏ"*

ਮੈਨੂੰ ਵੇਖ ਕੇ ਹਰਿ ਜੀ ਆਪ ਸਿੰਘਾਸਨ ਤੋਂ ਉਠ ਕੇ ਲੈਣ ਆਏ। ਪਰ ਪਹਿਲਾਂ ਕੀ ਹੋਇਆ ਜੋ ਜੋ ਹੁਕਮ ਮਿਲੇ ਉਸਨੂੰ ਸਵੀਕਾਰ ਕੀਤਾ ਫਿਰ ਨਤੀਜਾ ਹੋਇਆ ਕਿ ਹਰ ਜੀ ਨੇ ਤਖ਼ਤ ਤੇ ਤਾਜ ਦਾ ਮਾਲਕ ਬਣਾ ਦਿਤਾ। ਪਰ ਕਦੋਂ ਜਦੋਂ ਇਸ ਮੁਸੀਬਤ ਨੂੰ ਉਸ ਦਾ ਭਾਣਾ ਸਮਝਿਆ। ਹੁਕਮ ਸਮਝਿਆ। ਇਹ ਹੈ ਰਾਮ ਕਸਵਟੀ ਜਾਮਣ ਮਰਨ ਤੋਂ ਪਾਰ ਹੋ ਗਏ। ਬ੍ਰਹਮ ਗਿਆਨੀ ਹੋ ਗਏ।

ਪਰ ਅਸੀਂ ਇਤਰਾਜ ਕਰਦੇ ਰਹਿੰਦੇ ਹਾਂ। ਰੱਬ ਤੇ ਸ਼ਿਕਵੇ ਕਰਦੇ ਹਾਂ ਕਿ ਮੈਨੂੰ ਤਾਂ ਇਨਾ ਚਿਰ ਹੋ ਗਿਆ ਫਲਾਣੀ ਥਾਂ ਤੇ ਜਾਂਦਿਆਂ ਮੇਰੀ ਗੱਲ ਪੂਰੀ ਕਿਉਂ ਨਹੀਂ ਹੋਈ। ਗੁਰਦੁਆਰਾ ਬਣਿਆ ਕਦੋਂ। ਜਿਵੇਂ ਅਸੀਂ ਸੀਸਗੰਜ ਸਾਹਿਬ ਜਾਂਦੇ ਹਾਂ। ਸੀਸਗੰਜ ਸਾਹਿਬ ਅਸਥਾਨ ਦਾ ਇਤਿਹਾਸ ਕੀ ਦਸਦਾ ਹੈ। ਉਥੇ ਕਿਹੜੀ ਚੀਜ਼ ਦੀ ਮਾਨਤਾ ਹੈ। ਇਸ ਥਾਂ ਤੇ

"ਸੀਸ ਦੀਆ ਪਰ ਸਿਰਰੁ ਨ ਦੀਆ।"

ਕੁਰਬਾਨ ਕਿੱਤੀ ਗਈ ਇਥੇ। ਸਾਨੂੰ ਸੁਖ ਤੇ ਆਰਾਮ ਦੇਣ ਵਾਸਤੇ ਰਬ ਦੀ ਖੁਸ਼ੀ ਪ੍ਰਾਪਤ ਕਰਨ ਵਾਸਤੇ। ਉਥੇ ਜਾ ਕੇ ਉਥੇ ਇਹ ਤਾਂ ਪੜ੍ਹਦੇ ਹੋ ਕਿ :-

"ਤੇਗ ਬਹਾਦਰ ਸਿਮਰੀਐ ਘਰਿ ਨਉ ਨਿਧਿ ਆਵੈ ਧਾਇ।।"

ਨੌ ਨਿਧਿ ਧਾਇ ਨਹੀਂ ਪਹਿਲਾਂ ਸੀਸ ਦਿਓ। ਨੌ ਨਿਧਾਂ ਤਾਂ ਹੀ ਆਉਣੀਆਂ ਪਹਿਲਾਂ ਸੀਸ ਤਾਂ ਦਿਓ। ਇਹ ਦੁਕਾਨ ਸੀਸ ਚੜਾਉਣ ਦੀ ਹੈ ਨੌ ਨਿਧਾਂ ਫੇਰ ਪ੍ਰਾਪਤ ਹੋਣਗੀਆਂ। ਜਿਥੇ ਇਹ ਗੁਰਦੁਆਰਾ ਬਣਿਆ। ਕਿਤਨੇ ਸੀਸ ਚੜ੍ਹੇ, ਫਿਰ ਇਹ ਗੁਰਦੁਆਰਾ ਸੀਸ ਗੰਜ ਅਖਵਾਇਆ। ਫਿਰ ਅਸੀਂ ਸ੍ਰੀ ਅਨੰਦਪੁਰ ਸਾਹਿਬ ਵੀ ਜਾ ਵੜਦੇ ਹਾਂ। ਅਨੰਦਪੁਰ ਸਾਹਿਬ ਬਣਨ ਲਈ ਬੜੇ ਸੰਘਰਸ਼ ਕਰਨੇ ਪਏ ਬੜੀ ਭਾਰੀ ਬਿਪਤ ਬਣੀ ਹੋਈ ਸੀ। ਕੁਰਬਾਨੀਆਂ ਦੇ ਸਮੁੰਦਰ ਟੁੱਟ ਪਏ। ਫਿਰ ਵੀ ਅਨੰਦ ਹੀ ਅਨੰਦ ਰਿਹਾ। ਬੱਚੇ ਕੁਰਬਾਨ ਕਰਕੇ ਵੀ ਅਨੰਦ, ਪਿਤਾ ਮਾਤਾ ਤੋਰ ਕੇ ਵੀ ਅਨੰਦ, ਸਰਬੰਸ ਲੁਟਾ ਕੇ, ਜਾਮਾ ਲੀਰੋ ਲੀਰ, ਪੈਰਾਂ ਵਿਚ ਜੋੜਾ ਵੀ ਨਹੀਂ ਤਾਂ ਵੀ ਅਨੰਦ। ਅਜ ਅਸੀਂ ਉਥੇ ਜਾ ਕੇ ਜੈਕਾਰੇ ਬੋਲਨੇ ਹਾਂ ਪਰ ਇਹ ਅਨੰਦਪੁਰ ਸਾਹਿਬ ਕਿਵੇਂ ਬਣਿਆ। ਇਸ ਕਰਕੇ ਇਸ ਗਲ ਵਲ ਵੀ ਧਿਆਨ ਮਾਰੋ ਕਿ ਜਿਨਾਂ ਧਰਮ ਅਸਥਾਨਾਂ ਤੇ ਜਾਂਦੇ ਹਾਂ ਉਥੋਂ ਦਾ ਮਤਲਬ ਕੀ ਹੈ, ਪ੍ਰੋਗਰਾਮ ਕੀ ਹੈ। ਜਿਵੇਂ ਸ੍ਰੀ ਮੁਕਤਸਰ ਸਾਹਿਬ ਜਾਂਦੇ ਹਾਂ, ਸਾਡੇ ਹੱਥਾਂ ਵਿਚ ਕੜਾਹ ਪ੍ਰਸਾਦਿ ਦੀ ਭਰਿਆਂ ਹੁੰਦਾ ਹੈ, ਵੱਡੇ-ਵੱਡੇ ਹਾਰ ਵੀ ਚੁਕੇ ਹੁੰਦੇ ਹਨ। ਪਰ ਮੁਕਤਸਰ ਬਣਿਆ ਕਿਵੇਂ ? ਇਥੇ ਕਿਨੀਆਂ ਸ਼ਹੀਦੀਆਂ ਹੋਈਆਂ। ਕੁਰਬਾਨੀਆਂ ਦੇ ਅਸਥਾਨ ਹਨ। ਰੱਬ ਦੀ ਮਿਹਰ ਦੀਆਂ ਜਗਾਹਾਂ ਹਨ। ਅਸੀਂ ਇਹ ਨਹੀਂ ਕਿ ਮੱਥਾ ਟੇਕਣ ਜੋਗੇ ਹੀ ਰਹਿ ਜਾਈਏ ਹੈ। ਉਥੇ ਦੇ ਹੁਕਮ ਲੈ ਕੇ ਮੰਨਣਾ ਜ਼ਰੂਰੀ ਹੈ।

ਅਸੀਂ ਕੀ ਕਰਦੇ ਹਾਂ ਗੁਰਦੁਆਰੇ ਜਾ ਕੇ ਭਾਈ ਸਾਹਿਬ ਕੋਲੋਂ ਕੜਾਹ ਪ੍ਰਸਾਦਿ ਦੀ ਮੰਗ ਕਰਦੇ ਹਾਂ। ਭਾਈ ਜੀ ਕੜਾਹ ਤਾਂ ਦੇ ਦੇਂਦਾ ਹੈ ਪ੍ਰਸਾਦਿ ਤਾਂ ਉਹ ਨਹੀਂ ਦੇ ਸਕਦਾ। ਜਿਹੜਾ ਹੁਕਮਨਾਮਾ ਹੁੰਦਾ ਹੈ ਉਹ ਪ੍ਰਸਾਦਿ ਹੈ ਜਿਹੜਾ ਸਾਨੂੰ ਗੇਟ ਤਕ ਜਾਂਦਿਆਂ ਭੁਲ ਜਾਂਦਾ ਹੈ ਤੇ ਕੜਾਹ ਖਾ ਕੇ ਘਰ ਨੂੰ ਵਾਪਿਸ ਆ ਜਾਂਦੇ ਹਾਂ। ਹੁਕਮਨਾਮਾ ਸੁਣ ਕੇ ਅਮਲ ਕਰਨਾ ਗੁਰਪ੍ਰਸਾਦਿ ਹੈ। ਪਰ ਕੜਾਹ ਤਾਂ ਵਸਤੂਆਂ ਦਾ ਬਣਦਾ ਹੈ ਤੁਸੀਂ ਘਰ ਵੀ ਬਣਾ ਕੇ ਖਾ ਸਕਦੇ ਹੋ। ਗੁਰੂ ਕਲਗੀਧਰ ਹਰ ਵੇਲੇ ਗੁਰਪ੍ਰਸਾਦਿ ਉਚਾਰਦੇ ਸੀ। ਜੇ ਹੱਥ ਵਿਚ ਜਲ ਆਇਆ ਗੁਰਪ੍ਰਸਾਦਿ, ਜੇ ਖਾਣਾ ਆਇਆ ਤਾਂ ਵੀ ਗੁਰਪ੍ਰਸਾਦਿ ਜੇ ਜੋੜਾ ਪਾਣ ਲਗੇ ਤਾਂ ਵੀ ਗੁ-ਪ੍ਰਸਾਦਿ, ਘੋੜੇ ਤੇ ਚੜ੍ਹਨ ਲਗੇ ਤਾਂ ਵੀ ਗੁਰਪ੍ਰਸਾਦਿ। ਹਰ ਵੇਲੇ ਹੀ ਗੁ-ਪ੍ਰਸਾਦਿ ਤੇਰੀ ਕਿਰਪਾ ਤੇ ਉਸਦਾ ਸ਼ੁਕਰੀਆ ਕਰੀ ਜਾਂਦੇ ਸੀ।

ਅਜ ਇਹਨਾਂ ਗੱਲਾਂ ਨੂੰ ਅਮਲ ਵਿਚ ਲਿਆਣ ਦੀ ਜ਼ਰੂਰਤ ਹੈ, ਫਿਰ ਧਰਮ ਆ ਜਾਏਗਾ ਦੁਨੀਆਂ ਉਤੇ। ਜੇ ਇਸ ਤਰ੍ਹਾਂ ਇਕਠਾਂ ਤੇ ਜਾ ਕੇ ਗਲਬਾਤਾਂ ਕਰਕੇ ਮੱਥਾ ਟੇਕ ਕੇ ਘਰ ਆ ਗਏ ਤਾਂ ਧਰਮ ਨੇ ਤਾਂ ਕਿ ਫੈਲਣਾ ਏ। ਮਹਾਰਾਜ ਨੇ ਬਾਣੀ ਵਿਚ ਕਿਹਾ ਹੈ :-

*"ਸੀਸ ਨਿਵਾਇਐ ਕਿਆ ਥੀਐ ਜਾ ਰਿਦੈ ਕਸੁਧੇ ਜਾਹਿ"*

ਕਿਉਂਕਿ

"ਅਪਰਾਧੀ ਦੂਣਾ ਨਿਵੈ"

ਸ਼ਿਕਾਰੀ ਵੀ ਤਾਂ ਕਿੰਨਾ-ਕਿੰਨਾ ਚਿਰ ਲੰਮਾ ਪਿਆ ਰਹਿੰਦਾ ਹੈ ਪਰ ਉਸਦਾ ਰੱਬ ਨਾਲ ਕੋਈ ਤਾਲੁਕ ਨਹੀਂ ਕਿਤੇ ਤੇਰਾ ਮੱਥਾ ਟੇਕਿਆ ਵੀ ਉਸ ਸ਼ਿਕਾਰੀ ਵਰਗਾ ਤਾਂ ਨਹੀਂ। ਜੇ ਤੇਰੇ ਵਿਚ ਮੱਥਾ ਟੇਕਣ ਨਾਲ ਤਬਦੀਲੀ ਨਹੀਂ ਆਉਂਦੀ ਤਾਂ ਤੇਰਾ ਸ਼ਿਕਾਰੀ ਵਰਗਾ ਮੱਥਾ ਟੇਕਣਾ ਹੈ।

ਅੱਜ ਨੌਜਵਾਨ ਜੋ ਧਰਮ-ਆਗੂਆਂ ਨੂੰ ਵੇਖਦੇ ਹਨ ਇਸ ਤੋਂ ਉਹ ਮੁਨਕਰ ਹਨ। ਧਰਮ ਨੂੰ ਨਹੀਂ ਮੰਨਦੇ। ਉਹ ਸਵਾਲ ਕਰਦੇ ਹਨ। ਉਹ ਸਾਡੇ ਧਾਰਮਕ ਆਗੂਆਂ ਦੇ ਅਮਲ ਵੇਖਦੇ ਹਨ। ਬਾਬਾ ਦੀਪ ਸਿੰਘ ਤਾਂ ਵੇਖਿਆ, ਨਹੀਂ ਪਰ ਜਿਹੜੇ ਗ੍ਰੰਥੀ ਕੀਰਤਨੀਏ ਦੇ ਜੀਵਨ ਹਨ ਉਹਨੇ ਦੇ ਜੀਵਨ-ਅਮਲ ਨੂੰ ਵੇਖਦੇ ਹਨ। ਨੌਜਵਾਨ ਨਸ਼ੇ ਤਾਂ ਹੀ ਛਡਣਗੇ ਜਦੋਂ ਅਸੀਂ ਸੈਂਪਲ ਚੰਗੇ ਵਿਖਾਵਾਂਗੇ।

ਜਿਹੜਾ ਧਰਮ ਦਾ ਨਸ਼ਾ ਹੈ ਉਹ ਲਈਏ। ਦੂਜੇ ਨਸ਼ੇ ਤਾਂ ਬਰਬਾਦੀ ਹੀ ਲਿਆਣਗੇ। ਜਿਸ ਨਾਲ ਕਰਪਸ਼ਨ ਵੀ ਹੋਏਗੀ ਝੂਠ ਵੀ ਬੋਲਣਗੇ। ਅਨਿਆਂ ਵੀ ਕਰਨਗੇ ਨੀਚ ਆਚਰਣ ਵਾਲੇ ਹੋਣਗੇ ਕਿਉਂਕਿ ਉਹਨਾਂ ਦਾ ਮਨ ਡਾਵਾਂਡੋਲ ਹੋ ਜਾਂਦਾ ਹੈ ਦੁਨਿਆਵੀ ਨਸ਼ਿਆਂ ਨਾਲ। ਜੇ ਨਾਮ ਦਾ ਨਸ਼ਾ ਕਰੋਗੇ ਜਦੋਂ ਧਰਮ ਆਏਗਾ। ਨਾਮ ਜਪਾਂਗੇ ਮੈਡੀਟੇਸ਼ਨ ਕਰਾਂਗੇ। ਪਾਠ ਉਤੇ ਅਮਲ ਕਰਾਂਗੇ। ਗੁਰੂ ਗੋਬਿੰਦ ਸਿੰਘ ਨੇ ਖਾਲਸੇ ਨੂੰ ਸ਼ੇਰ ਦਾ ਬੁਰਕਾ ਪਹਿਨਾ ਦਿਤਾ ਹੈ ਉਹਨਾਂ ਅਮਲ ਲਈ ਫੁਰਮਾਨ ਕਰ ਦਿੱਤਾ ਖਾਲਸਾ ਕਰੋਧ ਤਿਆਗੇ, ਪਰ ਨਿੰਦਾ ਤਿਆਗੇ, ਪਰ-ਤ੍ਰਿਅ ਤਿਆਗੇ, ਨਾਮ-ਰਤ ਲਾਗੇ ਪਰ ਜੇ ਆਚਰਣ ਵਿਚ ਗਿਰਾਵਟ ਆ ਗਈ ਤਾਂ ਮਹਾਰਾਜ ਫੁਰਮਾਉਂਦੇ ਹਨ ਜਦੋਂ ਸ਼ੇਰ ਦਾ ਬੁਰਕਾ ਲਾ ਕੇ ਵੇਖਣਗੇ ਤਾਂ ਤੁਹਾਡੀ ਕਦਰ ਖ਼ਤਮ ਹੋ ਜਾਏਗੀ। ਆਤਮਕ-ਸ਼ਕਤੀ ਖ਼ਤਮ ਹੋ ਜਾਏਗੀ। ਲੋਕ ਸਮਝਣਗੇ ਕਿ ਇਹ ਤਾਂ ਸ਼ੇਰ ਹੈ ਹੀ ਨਹੀਂ। ਪਰ ਇਹੀ ਜਾਪਦਾ ਹੈ ਕਿ ਬੁਰਕੇ ਵਾਲਾ ਪਰਦਾ ਉੱਤਰ ਚੁੱਕਾ ਹੈ। ਅਜ ਹੁਕੰਮਾਂ ਦੀ ਪਾਲਣਾ ਨਹੀਂ ਹੋ ਰਹੀ ਇਸੇ ਪਿਛੇ ਨਸ਼ੇ ਆਣ ਵੜੇ ਹਨ। ਤੇ ਇਨਸਾਨ ਕਮਜ਼ੋਰ ਹੋ ਚੁੱਕਾ ਹੈ।

ਹੁਣ ਸਾਨੂੰ ਧਰਮ ਤੇ ਅਮਲ ਕਰਨਾ ਹੀ ਪੈਣਾ ਹੈ। ਗੁਰੂ ਸਾਹਿਬਾਨਾਂ ਦੇ ਹੁਕਮਾਂ ਤੇ ਚਲਣਾ ਹੀ ਪਏਗਾ। ਇਸ ਨਾਲ ਦੇਸ਼ ਵਿਚੋਂ ਕੁਰਪਸ਼ਨ ਖ਼ਤਮ ਹੋਏਗੀ, ਖੁਸ਼ਹਾਲੀ ਆਏਗੀ। ਭਰਿਸ਼ਟਾਚਾਰ ਖ਼ਤਮ ਹੋਏਗਾ।

* * *



*Printed, Published and Edited by* **Bhai Kirpal Singh** on behalf of the Gobind Sadan Institute for Advanced Studies in Comparative Religion and Published from Gadaipur, Mehrauli, New Delhi-30, India, Phones 91-11-680-2251, -2937. Internet website www.gobindsadan.org. *Printed at* **Sunder Printers**, 2477-79, Nalwa Street, Pahar Ganj, New Delhi-110 055 Phones: 367 2725, 352 8478.